## PUNJAB VIDHAN SABHA

***Thursday, the 13th December, 2018***

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P.M. Mr. Speaker (Rana Kanwar Pal Singh ) in the Chair.*

-----

## OBITUARY REFERENCES

**ਮਾਨਯੋਗ ਸਪੀਕਰ :** ਵਿਧਾਨ ਸਭਾ ਦੇ ਪਿਛਲੇ ਸਮਾਗਮ ਤੋਂ ਅੱਜ ਤੱਕ ਦੇ ਸਮੇਂ ਦੌਰਾਨ ਕਈ ਸਤਿਕਾਰਯੋਗ ਸ਼ਖਸੀਅਤਾਂ ਸਾਡੇ ਤੋਂ ਵਿਛੜ ਗਈਆਂ ਹਨ। ਅਸੀਂ ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਲਈ ਇਕੱਤਰ ਹੋਏ ਹਾਂ।

ਕੁਝ ਉਘੀਆਂ ਸ਼ਖਸੀਅਤਾਂ, ਜੋ ਆਪਣੇ ਜੀਵਨ ਨੂੰ ਕੌਮ ਦੇ ਲੇਖੇ ਲਗਾ ਕੇ, ਸਮਾਜ ਅਤੇ ਦੇਸ਼ ਦੀ ਸੇਵਾ ਵਿੱਚ ਵੱਡਮੁੱਲਾ ਯੋਗਦਾਨ ਪਾਉਂਦੇ ਹੋਏ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ, ਆਓ, ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਆਪਣੀ ਸ਼ਰਧਾਂਜਲੀ ਭੇਂਟ ਕਰੀਏ।

ਸ੍ਰੀ ਬਿਸ਼ੰਬਰ ਦਾਸ, ਸਾਬਕਾ ਵਿਧਾਇਕ ਸਾਨੂੰ ਮਿਤੀ 27 ਜਨਵਰੀ, 2017 ਨੂੰ ਸਦੀਵੀ ਵਿਛੋੜਾ ਦੇ ਗਏ ਸਨ। ਉਨ੍ਹਾਂ ਦਾ ਜਨਮ ਮਿਤੀ 9 ਅਪ੍ਰੈਲ, 1943 ਨੂੰ ਪਿੰਡ ਹਰੀਵਾਲ, ਤਹਿਸੀਲ ਸ਼ਕਰਗੜ੍ਹ, ਪਾਕਿਸਤਾਨ ਵਿੱਚ ਹੋਇਆ। ਉਹ ਫਰਵਰੀ, 2007 ਵਿੱਚ ਪਹਿਲੀ ਵਾਰ ਹਲਕਾ ਨਰੋਟ ਮਹਿਰਾ, ਜ਼ਿਲ੍ਹਾ ਗੁਰਦਾਸਪੁਰ ਤੋਂ ਪੰਜਾਬ ਵਿਧਾਨ ਸਭਾ ਲਈ ਚੁਣੇ ਗਏ ਸਨ ਅਤੇ 2012 ਤੱਕ ਇਸ ਅਜ਼ੀਮ ਸਦਨ ਦੇ ਮੈਂਬਰ ਰਹੇ। ਉਨ੍ਹਾਂ ਨੇ ਪੁਲਿਸ ਵਿੱਚ ਵੱਖ-ਵੱਖ ਅਹੁਦਿਆਂ ਤੇ ਰਹਿੰਦੇ ਹੋਏ ਸੇਵਾਵਾਂ ਦਿੱਤੀਆਂ ਅਤੇ ਡੀ.ਐਸ.ਪੀ. ਅਹੁਦੇ ਤੋਂ ਸੇਵਾ ਮੁਕਤ ਹੋਏ। ਉਨ੍ਹਾਂ ਨੇ ਪੰਜਾਬ ਵਿਧਾਨ ਸਭਾ ਦੀਆਂ ਵੱਖ-ਵੱਖ ਕਮੇਟੀਆਂ ਦੇ ਮੈਂਬਰ ਵਜੋਂ ਅਹਿਮ ਯੋਗਦਾਨ ਪਾਇਆ। ਉਹ ਸਰਬ ਭਾਰਤੀ ਮਹਾਸ਼ਾ ਸਭਾ ਦੇ ਕਾਰਜਕਾਰੀ ਮੈਂਬਰ ਵੀ ਰਹੇ ਅਤੇ ਵੱਖ-ਵੱਖ ਸਮਾਜ ਸੇਵੀ ਸੰਸਥਾਵਾਂ ਦੇ ਅਹੁਦੇਦਾਰਾਂ ਵਜੋਂ ਸੇਵਾ ਨਿਭਾਉਂਦਿਆਂ ਉਨ੍ਹਾਂ ਨੇ ਲੋਕ ਸੇਵਾ ਦੇ ਖੇਤਰ ਵਿੱਚ ਅਹਿਮ ਯੋਗਦਾਨ ਪਾਇਆ।

ਸ੍ਰੀ ਰਾਮ ਰਤਨ ਚੌਧਰੀ, ਸਾਬਕਾ ਵਿਧਾਇਕ ਵੀ ਸਾਨੂੰ ਮਿਤੀ 3 ਅਕਤੂਬਰ, 2018 ਨੂੰ ਸਦੀਵੀ ਵਿਛੋੜਾ ਦੇ ਗਏ ਸਨ। ਉਨ੍ਹਾਂ ਦਾ ਜਨਮ ਮਿਤੀ 24 ਦਸੰਬਰ, 1926 ਨੂੰ ਹੋਇਆ। ਉਨ੍ਹਾਂ ਨੇ 1949 ਵਿੱਚ ਪਰਜਾ ਸੋਸ਼ਲਿਸਟ ਪਾਰਟੀ ਦੇ ਮੈਂਬਰ ਵਜੋਂ ਆਪਣੇ ਰਾਜਨੀਤਕ ਜੀਵਨ ਦੀ ਸ਼ੁਰੂਆਤ ਕੀਤੀ ਅਤੇ 1962 ਵਿੱਚ ਉਹ ਜ਼ਿਲ੍ਹਾ ਹੁਸ਼ਿਆਰਪੁਰ ਦੇ ਹਲਕਾ ਜਹਾਨ ਖੇਲਾਂ ਤੋਂ ਵਿਧਾਇਕ ਚੁਣੇ ਗਏ ਸਨ। ਇਸ ਪਵਿੱਤਰ

[ ਮਾਨਯੋਗ ਸਪੀਕਰ]

ਸਦਨ ਦੇ ਮੈਂਬਰ ਵਜੋਂ ਸੇਵਾ ਨਿਭਾਉਣ ਤੋਂ ਇਲਾਵਾ ਉਹ ਜ਼ਿਲ੍ਹਾ ਹੁਸ਼ਿਆਰਪੁਰ ਕਾਂਗਰਸ ਕਮੇਟੀ ਦੇ ਸਕੱਤਰ ਅਤੇ ਪ੍ਰਧਾਨ ਰਹੇ ਅਤੇ ਉਨ੍ਹਾਂ ਨੇ ਕਾਂਗਰਸ ਪਾਰਟੀ ਵਿੱਚ ਵੱਖ-ਵੱਖ ਅਹੁਦਿਆਂ ਤੇ ਸੇਵਾ ਨਿਭਾਈ। ਉਨ੍ਹਾਂ ਨੇ ਗ੍ਰਾਮ ਪੰਚਾਇਤ ਦੇ ਮੈਂਬਰ ਵਜੋਂ ਲੋਕ ਸੇਵਾ ਦਾ ਸਫਰ ਸ਼ੁਰੂ ਕਰਕੇ ਬਲਾਕ ਸੰਮਤੀ ਦੇ ਮੈਂਬਰ ਵਜੋਂ ਕੰਮ ਕਰਨ ਤੋਂ ਇਲਾਵਾ ਸੈਂਟਰਲ ਕੋਆਪਰੇਟਿਵ ਬੈਂਕ, ਹੁਸ਼ਿਆਰਪੁਰ ਅਤੇ ਜ਼ਿਲ੍ਹਾ ਉਦਯੋਗਿਕ ਕੋਆਪਰੇਟਿਵ ਯੂਨੀਅਨ, ਹੁਸ਼ਿਆਰਪੁਰ ਦੇ ਡਾਇਰੈਕਟਰ ਵਜੋਂ ਵੀ ਸੇਵਾ ਨਿਭਾਈ।

ਸ਼੍ਰੀ ਮੇਲਾ ਸਿੰਘ, ਸ਼੍ਰੀ ਸੋਹਨ ਸਿੰਘ ਅਤੇ ਸ਼੍ਰੀ ਸੁਰਜੀਤ ਸਿੰਘ, ਸਾਰੇ ਅਜ਼ਾਦੀ ਘੁਲਾਟੀਏ ਵੀ ਪਿਛਲੇ ਦਿਨਾਂ ਵਿੱਚ ਸਾਨੂੰ ਸਭਨਾਂ ਨੂੰ ਸਦੀਵੀ ਵਿਛੋੜਾ ਦੇ ਗਏ ਸਨ। ਇਨ੍ਹਾਂ ਸਾਰੇ ਅਜ਼ਾਦੀ ਘੁਲਾਟੀਆਂ ਨੇ ਆਪਣੀ ਲਗਨ, ਮਿਹਨਤ ਅਤੇ ਕੁਰਬਾਨੀ ਸਦਕਾ ਹਿੰਦੁਸਤਾਨ ਨੂੰ ਅਜ਼ਾਦ ਕਰਵਾਉਣ ਵਿੱਚ ਆਪਣਾ ਵੱਡਮੁੱਲਾ ਯੋਗਦਾਨ ਪਾਇਆ। ਅੱਜ ਅਸੀਂ ਸਾਰੇ ਉਨ੍ਹਾਂ ਦੀਆਂ ਕੁਰਬਾਨੀਆਂ ਸਦਕਾ ਮਿਲੀ ਅਜ਼ਾਦੀ ਦਾ ਨਿੱਘ ਮਾਣ ਰਹੇ ਹਾਂ ਅਤੇ ਉਨ੍ਹਾਂ ਨੂੰ ਕਦੇ ਵੀ ਭੁਲਾਇਆ ਨਹੀਂ ਜਾ ਸਕਦਾ।

ਬ੍ਰਿਗੇਡੀਅਰ ਕੁਲਦੀਪ ਸਿੰਘ ਚਾਂਦਪੁਰੀ, (ਸੇਵਾ ਮੁਕਤ) ਵੀ ਸਾਨੂੰ ਮਿਤੀ 17 ਨਵੰਬਰ, 2018 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 22 ਨਵੰਬਰ, 1940 ਨੂੰ ਜ਼ਿਲ੍ਹਾ ਮਿੰਟਗੁਮਰੀ ਹਾਲ, ਸਾਹੀਵਾਲ, ਪਾਕਿਸਤਾਨ ਵਿਖੇ ਹੋਇਆ। ਉਹ ਚੰਡੀਗੜ੍ਹ ਨਗਰ ਨਿਗਮ ਦੇ ਕੌਂਸਲਰ ਵੀ ਨਾਮਜ਼ਦ ਹੋਏ ਅਤੇ ਅੰਤਰਰਾਸ਼ਟਰੀ ਐਥਲੈਟਿਕਸ ਐਸੋਸੀਏਸ਼ਨ ਦੇ ਜੱਜ ਵੀ ਰਹੇ। ਉਹ 1971 ਦੀ ਭਾਰਤ ਪਾਕਿਸਤਾਨ ਜੰਗ ਸਮੇਂ ਭਾਰਤੀ ਫੌਜ ਦੀ 23ਵੀਂ ਪੰਜਾਬ ਰੈਜੀਮੈਂਟ ਵਿੱਚ ਬਤੌਰ ਮੇਜਰ ਤਾਇਨਾਤ ਸਨ ਅਤੇ ਉਨ੍ਹਾਂ ਨੇ ਭਾਰਤ ਪਾਕਿਸਤਾਨ ਦੀ ਸਰਹੱਦ ਦੀ ਲੌਂਗੇਵਾਲਾ ਪੋਸਟ ਦੀ ਹਿਫਾਜ਼ਤ ਕਰਦੇ ਹੋਏ ਪਾਕਿਸਤਾਨ ਦੀ ਫੌਜ ਦੇ ਦੰਦ ਖੱਟੇ ਕੀਤੇ। ਭਾਰਤ ਸਰਕਾਰ ਨੇ ਉਨ੍ਹਾਂ ਦੀ ਬਹਾਦਰੀ ਭਰਪੂਰ ਸੇਵਾ ਦੇ ਬਦਲੇ ਉਨ੍ਹਾਂ ਨੂੰ ਮਹਾਂਵੀਰ ਚੱਕਰ, ਵਿਸ਼ਿਸ਼ਟ ਸੈਨਾ ਮੈਡਲ ਵਰਗੇ ਅਹਿਮ ਸਨਮਾਨਾਂ ਨਾਲ ਨਿਵਾਜਿਆ। ਇਸ ਤੋਂ ਇਲਾਵਾ ਉਨ੍ਹਾਂ ਨੂੰ ਪੰਜਾਬ ਰਤਨ ਪੁਰਸਕਾਰ ਨਾਲ ਵੀ ਸਨਮਾਨਿਤ ਕੀਤਾ ਗਿਆ। ਉਨ੍ਹਾਂ ਦੇ ਜੀਵਨ ਤੋਂ ਪ੍ਰੇਰਿਤ ਮਸ਼ਹੂਰ ਹਿੰਦੀ ਫਿਲਮ ਬਾਰਡਰ ਦਾ ਨਿਰਮਾਣ ਵੀ ਕੀਤਾ ਗਿਆ ਜੋ ਉਨ੍ਹਾਂ ਦੀ ਬਹਾਦਰੀ ਨੂੰ ਸਾਡੇ ਦਿਲ-ਓ-ਦਿਮਾਗ ਵਿੱਚ ਹਮੇਸ਼ਾ ਜਿਊਂਦਾ ਰੱਖੇਗੀ।

ਮਹਾਰਾਣੀ ਦੀਪਇੰਦਰ ਕੌਰ ਮਹਿਤਾਬ ਵੀ ਸਾਨੂੰ ਮਿਤੀ 11 ਨਵੰਬਰ, 2018 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 17 ਜੁਲਾਈ, 1936 ਨੂੰ ਸ਼ਿਮਲਾ ਵਿਖੇ ਹੋਇਆ। ਉਹ ਪੁਰਾਣੇ ਫਰੀਦਕੋਟ ਦੇ ਰਾਜ ਘਰਾਣੇ ਨਾਲ ਸਬੰਧਿਤ ਸਨ।

ਇਸ ਤੋਂ ਇਲਾਵਾ ਅੱਜ ਦਾ ਇਹ ਦਿਨ ਇਸ ਗੱਲ ਲਈ ਵੀ ਹਮੇਸ਼ਾ

ਜਾਣਿਆ ਜਾਏਗਾ ਕਿ ਅੱਜ ਦੇ ਦਿਨ ਹਿੰਦੁਸਤਾਨ ਦੀ ਪਾਰਲੀਮੈਂਟ ਤੇ ਕੁਝ ਦੇਸ਼ ਵਿਰੋਧੀ ਤੱਤਾਂ ਨੇ ਹਮਲਾ ਕਰਕੇ ਵੱਡਾ ਨੁਕਸਾਨ ਪਹੁੰਚਾਉਣ ਦੀ ਕੋਸ਼ਿਸ਼ ਕੀਤੀ ਸੀ, ਜਿਸ ਵਿੱਚ ਕਾਫੀ ਹਿਫਾਜ਼ਤੀ ਦਸਤਿਆਂ ਦੇ ਜਵਾਨ ਸ਼ਹੀਦ ਹੋਏ ਸੀ। ਮੈਂ ਚਾਹੁੰਦਾ ਹਾਂ ਕਿ ਜੇ ਹਾਊਸ ਦੀ ਇਜਾਜ਼ਤ ਹੋਵੇ ਤਾਂ ਉਨ੍ਹਾਂ ਨੂੰ ਵੀ ਇਸ ਦੇ ਵਿੱਚ ਸ਼ਾਮਲ ਕਰਕੇ ਸ਼ਰਧਾ ਦੇ ਫੁੱਲ ਅਰਪਿਤ ਕੀਤੇ ਜਾਣ?

(**ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਇਨ੍ਹਾਂ ਸਭਨਾਂ ਦੇ ਚਲੇ ਜਾਣ ਨਾਲ ਦੇਸ਼, ਰਾਜ ਅਤੇ ਸਾਨੂੰ ਨਾ ਪੂਰਿਆ ਜਾਣ ਵਾਲਾ ਵੱਡਾ ਘਾਟਾ ਪਿਆ ਹੈ ਅਤੇ ਅਸੀਂ ਉਨ੍ਹਾਂ ਦੀਆਂ ਵੱਡਮੁੱਲੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਸਾਨੂੰ ਯਤਨ ਕਰਨਾ ਚਾਹੀਦਾ ਹੈ ਕਿ ਅਸੀਂ ਇਨ੍ਹਾਂ ਵਿਛੜੀਆਂ ਸ਼ਖਸੀਅਤਾਂ ਦੇ ਪਦ-ਚਿੰਨ੍ਹਾਂ ਤੇ ਚਲਦੇ ਹੋਏ ਲੋਕ ਸੇਵਾ ਵਿੱਚ ਹਾਜ਼ਰ ਹੋਈਏ, ਇਹੀ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ।

ਇਨ੍ਹਾਂ ਉਘੀਆਂ ਸ਼ਖਸੀਅਤਾਂ ਤੋਂ ਇਲਾਵਾ ਦੁਸਹਿਰੇ ਵਾਲੇ ਦਿਨ, 'ਮਿਤੀ 19 ਅਕਤੂਬਰ, 2018 ਨੂੰ ਅੰਮ੍ਰਿਤਸਰ ਵਿਖੇ ਹੋਏ ਰੇਲ ਹਾਦਸੇ ਵਿੱਚ ਮਾਰੇ ਗਏ 58 ਵਿਅਕਤੀ' ਅਤੇ ਮਿਤੀ 20 ਨਵੰਬਰ, 2018 ਨੂੰ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਅਦਲੀਵਾਲ ਵਿਖੇ ਨਿਰੰਕਾਰੀ ਭਵਨ ਵਿੱਚ ਹੋਏ ਬੰਬ ਧਮਾਕੇ ਵਿੱਚ ਮਾਰੇ ਗਏ 3 ਵਿਅਕਤੀ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਇਨ੍ਹਾਂ ਸਾਰਿਆਂ ਦੇ ਅਕਾਲ ਚਲਾਣਾ ਕਰ ਜਾਣ ਦਾ ਸਾਨੂੰ ਸਾਰਿਆਂ ਨੂੰ ਗਹਿਰਾ ਦੁੱਖ ਹੈ। ਅਸੀਂ ਪ੍ਰਮਾਤਮਾ ਅੱਗੇ ਅਰਦਾਸ ਕਰਦੇ ਹਾਂ ਕਿ ਉਹ ਇਨ੍ਹਾਂ ਵਿਛੜੀਆਂ ਸ਼ਖਸੀਅਤਾਂ ਦੀਆਂ ਰੂਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਚੜ੍ਹਦੀ ਕਲਾ ਵਿੱਚ ਰੱਖਣ ਅਤੇ ਭਾਣਾ ਮੰਨਣ ਦਾ ਬਲ ਬਖਸ਼ਣ।

**ਡਾਕਟਰ ਸੁਖਵਿੰਦਰ ਕੁਮਾਰ :** ਮਾਨਯੋਗ ਸਪੀਕਰ ਸਾਹਿਬ, ਪਿਛਲੇ ਸਮੇਂ ਦੌਰਾਨ ਡੇਂਗੂ ਦੇ ਬੁਖਾਰ ਨਾਲ ਪੰਜਾਬ ਦੇ ਅੰਦਰ ਸੈਂਕੜੇ ਹੀ ਲੋਕ ਇਸ ਬਿਮਾਰੀ ਨਾਲ ਮਾਰੇ ਗਏ ਹਨ...

**ਮਾਨਯੋਗ ਸਪੀਕਰ :** ਤੁਸੀਂ ਬੈਠੋ। ਮਜੀਠੀਆ ਸਾਹਿਬ, ਤੁਸੀਂ ਕੁਝ ਕਹਿਣਾ ਹੈ? ਪਲੀਜ਼ ਬੈਠੋ, ਨੋ ਪਾਲੇਟਿਕਸ, ਨੋ ਪਾਲੇਟਿਕਸ। ਮਜੀਠੀਆ ਸਾਹਿਬ, ਤੁਸੀਂ ਕੁਝ ਕਹਿਣਾ ਹੈ?

**ਡਾਕਟਰ ਸੁਖਵਿੰਦਰ ਕੁਮਾਰ :** ਸਰ, ਦੋ-ਢਾਈ ਹਜ਼ਾਰ ਬੰਦਾ ਮਰ ਗਿਆ..

**ਮਾਨਯੋਗ ਸਪੀਕਰ :** ਤੁਸੀਂ ਬੈਠੋ। ਹਾਂ ਜੀ, ਮਜੀਠੀਆ ਸਾਹਿਬ, ਤੁਸੀਂ ਕੁਝ ਕਹਿਣਾ ਹੈ?

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਇੱਕ ਤਾਂ ਜਿਹੜਾ ਤੁਸੀਂ ਅੰਮ੍ਰਿਤਸਰ ਈਸਟ ਮਿੱਠੂ ਮਦਾਨ ਦੁਸਹਿਰਾ ਸੈਲੀਬਰੇਸ਼ਨ ਦਾ ਜ਼ਿਕਰ ਕੀਤਾ ਹੈ, ਉਸ ਵਿੱਚ ਟੋਟਲ ਡੈੱਥਸ ਦੀ ਆਫੀਸ਼ੀਅਲ ਫਿਗਰਜ਼ 62 ਹੈ। ਇਹ ਗਿਣਤੀ 59 ਨਹੀਂ ਹੈ, ਇਹ ਕੁੱਲ 62 ਡੈੱਥਸ ਹੋਈਆਂ ਹਨ ਕਿਉਂਕਿ ਬਾਅਦ ਵਿੱਚ ਕੁਝ ਹੋਰ ਡੈਥਸ ਹੋ ਗਈਆਂ ਸਨ ਜਿਨ੍ਹਾਂ ਦਾ ਨਹੀਂ ਪਤਾ ਲੱਗ ਰਿਹਾ ਸੀ, ਇਸ ਨੂੰ ਕੁਰੈਕਟ ਕਰ ਦਿੱਤਾ ਜਾਵੇ।

**ਮਾਨਯੋਗ ਸਪੀਕਰ :** ਚਲੋ, ਚੈੱਕ ਕਰ ਲਵਾਂਗੇ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਦੂਜੀ ਗੱਲ ਕਿ ਪਿਛਲੇ ਸੈਸ਼ਨ ਤੋਂ ਲੈ ਕੇ ਹੁਣ ਤੱਕ ਮੈਂ ਲਿਸਟ ਲੈ ਕੇ ਆਇਆ ਹਾਂ ਕਿ 44 ਕਿਸਾਨ ਹਨ ਜਿਨ੍ਹਾਂ ਨੇ ਖੁਦਕੁਸ਼ੀ ਕੀਤੀ ਹੈ, ਆਪਾਂ ਪਿਛਲੀ ਵਾਰੀ ਵੀ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕੀਤੇ ਸੀ। ਮੈਂ ਚਾਹਾਂਗਾ ਕਿ ਪਲੀਜ਼ ਤੁਸੀਂ ਉਨ੍ਹਾਂ ਨੂੰ ਵੀ ਇਨਕਲੂਡ ਕਰ ਲਵੋ ਜੀ। ਸਰ, ਲਾਸਟ ਉਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਾਕਿਸਤਾਨ ਵਲੋਂ ਅੱਜ ਵੀ ਸਾਡੇ ਫੌਜੀ ਵੀਰ, ਜਿਹੜੇ ਫੌਜੀ ਜਵਾਨ ਕਰਾਸ ਬਾਰਡਰ ਸ਼ਹੀਦ ਕੀਤੇ ਗਏ ਹਨ, ਭਾਵੇਂ ਉਹ ਪੈਰਾ ਮਿਲਟਰੀ ਫੋਰਸਿਜ਼ ਦੇ ਜਵਾਨ ਹਨ, ਭਾਵੇਂ ਉਹ ਸਾਡੇ ਆਰਮੀ ਦੇ ਜਵਾਨ ਹਨ, ਉਹ ਜਿਹੜੇ ਸ਼ਹੀਦ ਹੋਏ ਹਨ, ਉਨ੍ਹਾਂ ਦੇ ਨਾਂ ਸ਼ਾਮਲ ਕਰਕੇ ਉਨ੍ਹਾਂ ਦੇ ਪਰਿਵਾਰਾਂ ਨੂੰ ਜ਼ਰੂਰ ਸੰਦੇਸ਼ ਭੇਜਿਆ ਜਾਵੇ।

ਸਪੀਕਰ ਸਾਹਿਬ, ਅਖੀਰਲੀ ਗੱਲ ਇਹ ਹੈ ਕਿ ਡਾਕਟਰ ਸੁਖਵਿੰਦਰ ਕੁਮਾਰ ਜੀ ਸਾਡੇ ਸਤਿਕਾਰਯੋਗ ਮੈਂਬਰ ਹਨ, ਇਨ੍ਹਾਂ ਨੇ ਬੜੀ ਇੰਪਾਰਟੈਂਟ ਗੱਲ ਰੇਜ਼ ਕੀਤੀ ਹੈ ਕਿ Dengue deaths are the highest ever recorded.

**ਮਾਨਯੋਗ ਸਪੀਕਰ :** ਪਲੀਜ਼, ਤੁਸੀਂ ਬੈਠੋ ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸੋ, ਕਾਈਂਡਲੀ ਜੋ ਸਾਡੇ ਮੈਂਬਰ ਡਾਕਟਰ ਸੁਖਵਿੰਦਰ ਕੁਮਾਰ ਜੀ ਦੀ ਬੇਨਤੀ ਹੈ ਤਾਂ ਉਨ੍ਹਾਂ ਦਾ ਵੀ ਇਸ ਵਿੱਚ ਰਿਕਾਰਡ ਕਰ ਲਵੋ ਜੀ।

**ਮਾਨਯੋਗ ਸਪੀਕਰ :** ਤੁਸੀਂ ਬੈਠੋ ਜੀ। ਹਾਂ ਜੀ, ਚੀਮਾ ਸਾਹਿਬ।

**ਸਰਦਾਰ ਹਰਪਾਲ ਸਿੰਘ ਚੀਮਾ :** ਸਪੀਕਰ ਸਾਹਿਬ, ਜਿਸ ਤਰ੍ਹਾਂ ਮਜੀਠੀਆ ਜੀ ਨੇ ਕਿਹਾ ਹੈ ਕਿ 44 ਕਿਸਾਨ ਸੁਸਾਈਡ ਕਰ ਗਏ ਹਨ। ਸਰ, ਇਹ ਗਿਣਤੀ 44 ਨਹੀਂ ਹੈ, ਮੇਰੇ ਆਫਿਸ ਵਿਚ ਲਿਸਟ ਬਣੀ ਹੈ, ਉਸ ਅਨੁਸਾਰ 49 ਕਿਸਾਨਾਂ ਨੇ ਸੁਸਾਈਡ ਕੀਤਾ ਹੈ, ਇਹ ਸਾਰੇ ਫਾਰਮਰਜ਼ ਅਤੇ ਖੇਤ ਮਜ਼ਦੂਰ ਹਨ, ਕ੍ਰਿਪਾ ਕਰਕੇ ਇਨ੍ਹਾਂ ਨੂੰ ਵੀ ਇਸ ਵਿੱਚ ਇਨਕਲੂਡ ਕੀਤਾ ਜਾਵੇ ਜੀ।

**ਮਾਨਯੋਗ ਸਪੀਕਰ :** ਮੁਲਕ ਦੀਆਂ ਸਰਹੱਦਾਂ ਤੇ ਸ਼ਹੀਦ ਹੋਣ ਵਾਲੇ ਸ਼ਹੀਦਾਂ ਦਾ ਨਾਮ ਸ਼ਾਮਿਲ ਕੀਤਾ ਜਾਵੇ।

ਅਸੀਂ ਪ੍ਰਮਾਤਮਾ ਅੱਗੇ ਅਰਦਾਸ ਕਰਦੇ ਹਾਂ ਕਿ ਉਹ ਇਨ੍ਹਾਂ ਵਿਛੜੀਆਂ ਸ਼ਖਸੀਅਤਾਂ ਦੀਆਂ ਰੂਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ, ਉਨ੍ਹਾਂ ਦੇ ਪਰਿਵਾਰਾਂ ਨੂੰ ਚੜ੍ਹਦੀ ਕਲਾ ਵਿੱਚ ਰੱਖਣ ਅਤੇ ਭਾਣਾ ਮੰਨਣ ਦਾ ਬਲ ਬਖਸ਼ਣ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਪੰਜਾਬ ਦੇ ਮੁੱਖ ਸਕੱਤਰ ਜੀ ਦੇ ਪਿਤਾ ਜੀ ਵੀ ਪਿਛਲੇ ਦਿਨੀਂ ਅਕਾਲ ਚਲਾਣਾ ਕਰ ਗਏ ਹਨ ਜੋ ਕਿ ਬੜੇ ਸੀਨੀਅਰ ਅਤੇ ਸਤਿਕਾਰਯੋਗ ਸ਼ਖਸੀਅਤ ਰਹੇ ਹਨ, ਉਨ੍ਹਾਂ ਦਾ ਨਾਮ ਵੀ ਲਿਸਟ ਵਿੱਚ ਮਿਸਿੰਗ ਹੈ, ਇਸ ਲਈ ਉਨ੍ਹਾਂ ਦਾ ਨਾਂ ਵੀ ਇਸ ਵਿਚ ਸ਼ਾਮਲ ਕਰ ਲਿਆ ਜਾਵੇ।

**ਮਾਨਯੋਗ ਸਪੀਕਰ :** ਠੀਕ ਹੈ ਜੀ। ਉਨ੍ਹਾਂ ਦਾ ਨਾਮ ਵੀ ਸ਼ਾਮਲ ਕਰ ਲਿਆ ਜਾਵੇ ਜੀ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸ਼ੋਕ ਪ੍ਰਸਤਾਵ ਸਾਰੀਆਂ ਵਿਛੜੀਆਂ ਸ਼ਖ਼ਸੀਅਤਾਂ ਦੇ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ। ਹੁਣ, ਮੈਂ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਵਿਛੜੀਆਂ ਰੂਹਾਂ ਦੀ ਯਾਦ ਵਿੱਚ ਦੋ ਮਿੰਟ ਲਈ ਮੋਨ ਧਾਰਨ ਕਰਨ ਵਾਸਤੇ ਖੜ੍ਹੇ ਹੋਈਏ।

(ਇਸ ਸਮੇਂ ਸਦਨ ਵਿੱਚ ਹਾਜ਼ਰ ਸਮੂਹ ਮੈਂਬਰਾਂ ਨੇ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਖੜ੍ਹੇ ਹੋ ਕੇ ਦੋ ਮਿੰਟ ਲਈ ਮੋਨ ਧਾਰਨ ਕੀਤਾ।)

**ਮਾਨਯੋਗ ਸਪੀਕਰ :** ਧੰਨਵਾਦ ਜੀ। ਹੁਣ, ਸਦਨ ਸ਼ੁੱਕਰਵਾਰ, ਮਿਤੀ 14 ਦਸੰਬਰ, 2018 ਦੇ 10.00 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੁੰਦਾ ਹੈ।

*2.11 ਵਜੇ ਬਾਅਦ ਦੁਪਹਿਰ

(ਇਸ *ਸਮੇਂ ਸਦਨ ਸ਼ੁੱਕਰਵਾਰ, ਮਿਤੀ 14 ਦਸੰਬਰ,2018 ਦੇ 10.00 ਵਜੇ ਪੂਰਵ ਦੁਪਹਿਰ ਤੱਕ ਸਥੱਗਿਤ ਹੋ ਗਿਆ।)

-----

# PUNJAB VIDHAN SABHA

**DEBATES**

*Thursday, the 13th December, 2018*

***Vol. VI– No. 1***

OFFICIAL REPORT

CONTENTS




**Punjab Vidhan Sabha Secretariat, Chandigarh**

Price : Rs.__________.

